ਖ਼ਾਲਿਦ ਸਾਹਿਬ ਦੀ ਸਵੈਜੀਵਨੀ 'ਮਾਟੀ ਕੁਦਮ ਕਰੇਂਦੀ ਯਾਰ' 'ਚ ਦਰਅਸਲ ਵਕਤਿਆਂ ਰਾਹੀਂ ਸਵੈਜੀਵਨੀਕਾਰ ਦੀ "ਮੈਂ" ਹੀ ਬੋਲਦੀ ਹੈ ਪਰ ਨਿੱਜ ਤੋਂ ਵਿੱਥ ਹੋਣ ਕਾਰਨ ਭਾਵ ਦੂਜੇ/ਹੋਰ ਦੇ ਪਰਿਪੇਖ ਤੋਂ ਦੇਖਦਿਆਂ ਸਬਜੈਕਟ ਦੀ ਹੋਂਦ ਬਹੁਬਚਨੀ ਹੋ ਨਿਬੜਦੀ ਹੈ ਕਿਉਂ ਕਿ ਇਹ "ਮੈਂ" ਸੰਬੋਧਕ ਵੀ ਹੈ ਤੇ ਸੰਬੋਧਨ ਵੀ। ਇਸ ਨੂੰ ਜੀਵਨ/ ਤੱਥ ਤੇ ਸਿਰਜਣਾ/ਗਲਪ ਵਿਚਲੀ ਹੱਦ ਸਮਝਣੀ ਪੈਂਦੀ ਹੈ ਇਸ ਲਈ ਕਿ "ਮੈਂ" ਕਦੋਂ ਗਲਪ ਹੋ ਜਾਂਦੀ ਹੈ ਤੇ ਕਦੋਂ ਯਥਾਰਥ, ਇਸੇ ਕਾਰਨ ਇਸ ਸੰਤੁਲਨ ਨੂੰ ਬਣਾਏ ਰੱਖਣਾ ਜ਼ਰੂਰੀ ਹੋ ਜਾਂਦਾ ਹੈ। ਇਥੇ ਹੀ ਖ਼ਾਲਿਦ ਸਾਹਿਬ ਦੀ ਲੇਖਕੀਯ ਰਾਜਨੀਤੀ ਉਭਰਦੀ ਹੈ। ਉਸਨੂੰ ਇਸ ਰਾਜਨੀਤੀ ਦਾ ਗਿਆਨ ਵੀ ਹੈ ਤੇ ਅਧਿਕਾਰ ਵੀ। ਰੋਲਾਂ ਬਾਰਥ ਇਸਨੂੰ ਆਪਣੀ ਕਿਤਾਬ 'ਛਓਮੲਰਓ ਲੁਚਦਿਓ (1984)' ਵਿਚ ਕਹਿੰਦਾ ਹੈ; 'It is my political right to be a subject which i must protect'।

ਪਰ ਖ਼ਾਲਿਦ ਸਾਹਿਬ ਦੀ ਸਵੈਜੀਵਨੀ ਇਸ ਤੋਂ ਵੀ ਪਰ੍ਹਾਂ ਦੀ ਇਕ ਜੁਗਤ ਸਥਾਪਿਤ ਕਰਦੀ ਹੈ ਕਿ ਇਸ 'ਚ ਅੰਨਯਪੁਰਖੀ "ਮੈਂ" ਦੀ ਥਾਂ ਖ਼ਾਲਿਦ ਸਾਹਿਬ ਆਪਣੀ ਗੱਲ ਆਪਣੇ ਰਿਸ਼ਤੇਦਾਰਾਂ, ਸਹਿਕਰਮੀਆਂ, ਲੇਖਕ ਦੋਸਤਾਂ/ਯਾਰਾਂ ਨੂੰ ਵਕਤੇ ਦੇ ਰੂਪ 'ਚ ਪੇਸ਼ ਕਰਕੇ ਉਨ੍ਹਾਂ ਦੇ ਮੂੰਹੋਂ ਕਹਿਲਵਾਈ ਹੈ। ਇਹ ਵਕਤੇ ਹਨ; ਜ਼ੁਬੈਦਾ (ਭੈਣ), ਨਸੀਰ ਅਹਿਮਦ ਮੀਰ (ਬਾਲੜੀ ਉਮਰ ਦਾ ਦੋਸਤ), ਹਰਭਜਨ ਸਿੰਘ ਸਾਗਰ (ਬਜ਼ਾਤੇ ਖ਼ੁਦ ਕਹਾਣੀਕਾਰ ਤੇ ਖ਼ਾਲਿਦ ਸਾਹਿਬ ਨਾਲ ਕਲੱਰਕ ਦੀ ਨੌਕਰੀ ਦੀ ਸ਼ੁਰੂਆਤ ਕਰਨ ਦਾ ਸਾਥੀ), ਵਲੀ ਮੁਹੰਮਦ ਬੱਟ (ਛੇ ਸਾਲ ਇਕੱਠੇ ਨੌਕਰੀ ਕਰਨ ਦਾ ਸਹਿਕਰਮੀ), ਮੁਹੰਮਦ ਯਾਸੀਨ ਹਮਦਾਨੀ (1975-76 ਦੌਰਾਨ ਦਾ ਸਹਿਕਰਮੀ) ਨੂਰ ਸ਼ਾਹ (ਉਰਦੂ ਅਦੀਬ ਤੇ ਉਸਤਾਦ), ਕੁਲਦੀਪ ਸਿੰਘ ਬੇਦੀ (ਪੱਤਰਕਾਰ ਦੋਸਤ), ਡਾ. ਲਿਆਕਤ ਅਲੀ (ਪੁਣਛ ਤੋਂ ਲੈਕਚਰਾਰ ਦੋਸਤ), ਤਸੱਵਰ ਸਲਾਰੀਆ (ਨਜ਼ਦੀਕੀ ਰਿਸ਼ਤੇਦਾਰ), ਅਖ਼ਤਰ ਹੁਸੈਨ ਗੱਤੂ (ਸਹਿਕਰਮੀ ਤੇ ਸ਼ਾਗਿਰਦ), ਮੁਹੰਮਦ ਸਲੀਮ ਬੇਗ (ਅਫ਼ਸਰ ਦੋਸਤ), ਮੁਸਤਕੀਮ ਬੇਗ (ਪੋਤਰੇ ਦਾ ਮਾਮਾ), ਪਰਵੇਜ਼ ਖ਼ਤੀਬ (ਹੱਜ ਯਾਤਰਾ ਦਾ ਸਾਥੀ), ਯਾਸਿਰ ਇਮਰਾਨ (ਬੇਟਾ), ਸੁਸ਼ੀਲ ਸ਼ਰਮਾ (ਲੇਖਕ ਯਾਰ), ਭੋਲਾ ਨਾਥ (ਦਫ਼ਤਰ ਦਾ ਕਲੱਰਕ) ਜਾਵੇਦ ਅਹਿਮਦ ਨਰਵਰੀ (ਉਰਦੂ-ਕਸ਼ਮੀਰੀ ਲੇਖਕ) ਮੁਹੰਮਦ ਅਸ਼ਰਫ਼ (ਗਵਾਂਢੀ), ਬੀਬਾ ਬਲਵੰਤ, ਪ੍ਰਮਿੰਦਰਜੀਤ (ਲੇਖਕ ਦੋਸਤ), ਕੇਵਲ ਕ੍ਰਿਸ਼ਨ ਕਪੂਰ (ਨੇੜਿਓਂ ਜਾਣਕਾਰ) ਤੇ ਕਮਲਦੀਪ ਸਿੰਘ (ਪੰਜਾਬੀ ਖੋਜ ਵਿਦਿਆਰਥੀ ਤੇ ਅਜ਼ੀਜ਼)। ਮੇਰੀ ਸਮਝ ਮੁਜਬ ਇਹ ਪੰਜਾਬੀ ਸਵੈਜੀਵਨੀ ਸਾਹਿਤ ਵਿਚ ਪਹਿਲੀ ਵਾਰ ਇਸ ਤਰ੍ਹਾਂ ਦਾ ਬਿਰਤਾਂਤੀ ਜੁਗਤ ਘੜ੍ਹਨ ਦਾ ਤਜੁਰਬਾ ਹੈ।

-ਮਨਮੋਹਨ

ISBN 938285105-4
9 789382 851059

*Maati Kudam Karendi Yaar*

₹ 300/-

**Chetna Parkashan**
Punjabi Bhawan, Ludhiana-141001
(Pb.) INDIA. Ph. 0161-2413613, 2404928
B.O. : Qila Road, Opp. Bus Stand, **Kotkapura**.
e-mail:chetnaparkashan@gmail.com
website: www.chetnaparkashan.com